# ਕੁਰਆਨ ਦੀਆਂ 4 ਆਇਤਾਂ ਅਤੇ ਸਾਡੇ ਹਾਲਾਤ।

ਦੁਨੀਆਂ ਵਿੱਚ ਅਕਸਰ ਲੋਕ ਤਾਂ ਇਮਾਨ ਹੀ ਨਹੀਂ ਲਿਆਉਂਦੇ, ਜੋ ਲਿਆਉਂਦੇ ਹਨ, ਉਹਨਾਂ ਵਿੱਚੋਂ ਬਹੁਤੇ ਗਲਤ ਫਿਕਰਾਂ ਅਤੇ ਗੁੰਮਰਾਹ ਫ਼ਿਰਕਿਆਂ ਦੇ ਹੱਥੇ ਚੜ ਜਾਂਦੇ ਹਨ, ਅਤੇ ਬਚੇ-ਖੁਚੇ ਜੋ ਇਹਨਾਂ ਭੈੜੀਆਂ ਵਾਦੀਆਂ ਨੂੰ ਪਾਰ ਕਰਦੇ ਹੋਏ, ਸਹੀ ਤੌਹੀਦ, ਅਕੀਦੇ, ਅਤੇ ਮਨਹਜ ਦੇ ਦਰਵਾਜੇ ਤੇ ਪਹੁੰਚ ਜਾਂਦੇ ਹਨ, ਤਾਂ ਖੁਦ ਨੂੰ ਥੱਕਿਆ ਮਹਿਸੂਸ ਕਰਦੇ ਹਨ, ਅਤੇ ਇਸ ਖੁਸ਼ ਫਹਿਮੀ ਵਿੱਚ, ਕਿ ਅਸੀਂ ਤਾਂ ਹੁਣ ਬਚ ਗਏ, ਦੀਨੀ ਇਲਮ ਦੇ ਹੁਸੂਲ ਲਈ ਲਗਾਤਾਰ ਮਿਹਨਤ ਕਰਨ ਤੋਂ ਰੁਕ ਜਾਂਦੇ ਹਨ। ਅਤੇ ਇੱਥੋਂ ਹੀ ਉਹਨਾਂ ਦੇ ਇਮਾਨ ਅਤੇ ਦੀਨ ਦੇ ਵਿਗਾੜ ਅਤੇ ਉਤਰਾਅ ਦੀ ਸ਼ੁਰੂਆਦ ਹੋ ਜਾਂਦੀ ਹੈ,ਜਿਸਦੀ ਉਹਨਾਂ ਨੂੰ ਕੰਨੀ ਖਬਰ ਨਹੀਂ ਲੱਗਦੀ, ਅਤੇ ਕਿਸੇ ਨਾ ਕਿਸੇ ਖਰਾਬੀ ਵਿੱਚ ਫ਼ਸ ਕੇ ਜਾਰੀ ਨੇਕੀਆਂ ਨੂੰ ਬਰਬਾਦ ਕਰ ਬੈਠਦੇ ਹਨ ਅਤੇ ਗੁਨਾਹਾਂ ਦਾ ਪਲੜਾ ਭਾਰੀ ਕਰ ਬੈਠਦੇ ਹਨ।

ਇਸ ਤੋਂ ਬਚਾਅ ਦਾ ਪਹਿਲਾ ਅਤੇ ਆਖਰੀ ਰਾਸਤਾ, ਦੀਨੀ ਇਲਮ ਨੂੰ ਲਗਾਤਾਰ ਹਾਸਿਲ ਕਰਦੇ ਰਹਿਣਾ ਹੀ ਹੈ। ਜਿਵੇਂ ਸਾਡੇ ਅਸਲਾਫ਼ ਕਿਹਾ ਕਰਦੇ ਸੀ, ਕਿ ਇਲਮ ਦਾ ਸਿੱਖਣਾ ਕਬਰ ਵਿੱਚ ਪਹੁੰਚਣ ਤੱਕ ਹੈ।

ਹੁਣ ਅਕਸਰ ਸਾਡੇ ਮਨਾਂ ਵਿੱਚ ਕੁਝ ਬਹਾਨੇ ਹੁੰਦੇ ਹਨ,
ਮੈਨੂੰ ਤਾਂ ਸਮਝ ਨਹੀਂ ਲੱਗਦੀ, ਮੇਰੇ ਤੇ ਹੋਰ ਬਹੁਤ ਜ਼ਿੰਮੇਵਾਰੀਆਂ ਹਨ, ਮੇਰੀ ਤਾਂ ਉਮਰ ਬਹੁਤ ਹੋ ਗਈ, ਬਲਾ-ਬਲਾ.....।

ਹੇਠਾਂ ਦਿੱਤੇ ਸਵਾਲਾਂ ਨੂੰ ਪੜ੍ਹੋ, ਫਿਰ ਹੇਠਾਂ ਦਿੱਤੀਆਂ ਕੁਰਆਨ ਦੀਆਂ ਤਿੰਨ ਆਇਤਾਂ ਤੇ ਗੌਰ ਕਰੋ, ਅਤੇ ਫਿਰ ਖੁਦ ਨੂੰ ਹੀ ਇਹਨਾਂ ਸਵਾਲਾਂ ਦੇ ਜਵਾਬ ਦਵੋ, ਯਕੀਨ ਜਾਣਿਓਂ ਇਸਤੋਂ ਬਾਅਦ ਤੁਹਾਨੂੰ ਇਹ ਜਰੂਰ ਹੀ ਪਤਾ ਲੱਗ ਜਾਵੇਗਾ ਕਿ ਤੁਸੀਂ ਕਿਸੇ ਹੋਰ ਨੂੰ ਨਹੀਂ, ਬਲਕਿ ਖੁਦ ਨੂੰ ਹੀ ਧੋਖਾ ਦੇ ਰਹੇ ਹੋ।

ਜੋ ਆਖਦੇ ਹਨ ਕਿ ਸਾਨੂੰ ਕੁਰਆਨ-ਹਦੀਸ ਦੀ ਸਮਝ ਨਹੀਂ ਲੱਗਦੀ, ਜੋ ਆਖਦੇ ਹਨ ਕਿ ਇਹ ਸਾਡੇ ਤੇ ਅਸਰ ਅੰਦਾਜ ਨਹੀਂ ਹੁੰਦਾ,ਜੋ ਆਖਦੇ ਹਨ ਸਾਡੇ ਤੇ ਹੋਰ ਬਹੁਤ ਜ਼ਿੰਮੇਵਾਰੀਆਂ ਹਨ।

ਕੀ ਤੁਸੀਂ ਇਲਮ ਹਾਸਲ ਕਰਨ ਲਈ ਹੱਡ-ਤੋੜ ਮਿਹਨਤ ਕੀਤੀ ਹੈ?
ਕੀ ਤੁਸੀਂ ਗੁਨਾਹਾਂ ਤੋਂ ਤੌਬਾ ਕਰਕੇ, ਦਿਲ ਦੇ ਕਾਲੇ ਦਾਗ਼ਾਂ ਨੂੰ ਮਿਟਾ ਲਿਆ ਹੈ?
ਕੀ ਅੱਲ੍ਹਾ ਤਅਲਾ ਦੀ ਤਰਫ ਤੋਂ ਇਨਸਾਨ ਨੂੰ ਮੁਸ਼ਕਿਲਾਂ, ਔਕੜਾਂ, ਦੁੱਖ-ਤਕਲੀਫ਼ਾਂ

ਵਿੱਚ ਰਹਿਣ ਵਾਲਾ ਬਣਾਕੇ ਪੈਦਾ ਨਹੀਂ ਕੀਤਾ ਗਿਆ?
ਕੀ ਅੱਲ੍ਹਾ ਤਾਅਲਾ ਨੇ ਇਨਸਾਨ ਲਈ ਅਜਿਹੇ ਪੜਾਅ ਨਹੀਂ ਬਣਾਏ, ਜੋ ਸਖਤ ਮਿਹਨਤਾਂ ਕਰਦੇ ਹੋਏ, ਅੱਗੇ ਦੀ ਅੱਗੇ ਪਾਰ ਕਰਨੇ ਹੀ ਪੈਣੇ ਹਨ?
ਕੀ ਦੁਨੀਆ ਅਤੇ ਆਖਰਤ ਵਿੱਚ ਮਿਲਣ ਵਾਲਾ ਸਭ ਤੋਂ ਵੱਡਾ ਇਨਾਮ (ਅੱਲ੍ਹਾ ਦਾ ਦੀਦਾਰ ਅਤੇ ਜੰਨਤ), ਅਜਿਹੀ ਸੁਸਤ ਮਿਹਨਤ ਦਾ ਨਤੀਜਾ ਹੋ ਸਕਦਾ ਹੈ, ਕਿ ਪੂਰੀ 60-70 ਸਾਲਾ ਜ਼ਿੰਦਗੀ ਵਿੱਚ ਤੁਸੀਂ ਪੂਰੇ ਕੁਰਆਨ ਨੂੰ ਇੱਕ ਵਾਰ ਵੀ ਸਮਝਣ ਦੀ ਕੋਸ਼ਿਸ਼ ਨ ਕਰ ਸਕੋਂ?

## ਕੁਰਆਨ ਦੀਆਂ 4 ਆਇਤਾਂ।

1. 84:6

ਹੇ ਇਨਸਾਨ! ਬੇਸ਼ੱਕ ਤੂੰ ਮਿਹਨਤ-ਮੁਸ਼ੱਕਤ ਕਰ ਰਿਹਾ ਹੈਂ ਆਪਣੇ ਰੱਬ ਵੱਲ, ਸਖਤ ਮਿਹਨਤ-ਮੁਸ਼ੱਕਤ (ਨਾਲ), ਫਿਰ ਉਸਨੂੰ ਮਿਲਣ ਵਾਲਾ ਹੈਂ।
ਹੇ ਇਨਸਾਨ! ਬੇਸ਼ੱਕ ਤੂੰ ਮਿਹਨਤ-ਮੁਸ਼ੱਕਤ ਕਰਦੇ-ਕਰਦੇ ਆਪਣੇ ਰੱਬ ਦੀ ਤਰਫ਼ ਜਾਣ ਵਾਲਾ ਹੈ, (ਇੱਕ) ਸਖਤ ਮਿਹਨਤ-ਮੁਸ਼ੱਕਤ, ਫਿਰ ਉਸਨੂੰ ਮਿਲਣ ਵਾਲਾ ਹੈਂ। (ਆਪਣੇ ਲੇਖੇ-ਜੋਖੇ ਨੂੰ ਜਾਂ ਆਪਣੇ ਰੱਬ ਨੂੰ, ਜਾਂ ਆਪਣੇ ਲੇਖੇ-ਜੋਖੇ ਨਾਲ ਆਪਣੇ ਰੱਬ ਨੂੰ ਮਿਲਣ ਵਾਲਾ ਹੈਂ)

ਹੇ ਇਨਸਾਨ! ਬੇਸ਼ੱਕ ਤੂੰ ਆਪਣੇ ਰੱਬ ਵੱਲ [ਮਹਾਨ] ਮਿਹਨਤ ਨਾਲ ਮਿਹਨਤ ਕਰ ਰਿਹਾ ਹੈਂ।

ਹੇ ਇਨਸਾਨ! ਸੱਚਮੁੱਚ, ਤੁਸੀਂ ਆਪਣੀਆਂ ਮਿਹਨਤਾਂ (ਅਮਲਾਂ ਚੰਗਿਆਂ ਜਾਂ ਮਾੜਿਆਂ) ਨਾਲ ਆਪਣੇ ਰੱਬ ਵੱਲ ਮੁੜ ਰਹੇ ਹੋ, (ਸਖਤ ਮਿਹਨਤਾਂ-ਮੁਸ਼ੱਕਤਾਂ ਨਾਲ) ਯਕੀਨੀ ਤੌਰ 'ਤੇ ਪੱਕੀ ਵਾਪਸੀ, ਅਤੇ ਤੁਹਾਨੂੰ ਆਪਣੇ ਅਮਲਾਂ ਦੇ ਨਤੀਜੇ ਮਿਲਣਗੇ। (ਜਾਂ ਫਿਰ ਤੁਸੀਂ ਉਸ ਨੂੰ ਆਪਣੇ ਅਮਲਾਂ ਚੰਗਿਆਂ ਜਾਂ ਮਾੜਿਆਂ ਨਾਲ ਮਿਲੋਗੇ)

[ਭਾਵ, ਆਪਣੇ ਰੱਬ ਨੂੰ ਮਿਲਣ ਤੱਕ ਆਪਣੀ ਸਾਰੀ ਉਮਰ ਕੋਸ਼ਿਸ਼ ਕਰਦੇ ਹੋਏ, ਮੌਤ ਵੱਲ ਤੇਜ਼ੀ ਨਾਲ ਅੱਗੇ ਵਧਦੇ ਹਨ। ਤੁਸੀਂ ਉਹ ਸਭ ਕੁਝ ਪਾਓਗੇ ਜੋ ਤੁਸੀਂ ਇਰਾਦੇ ਕੀਤੇ ਅਤੇ ਅਮਲ ਪੂਰੇ ਕੀਤੇ, ਪਰਲੋਕ ਵਿੱਚ ਤੁਹਾਡੀ ਉਡੀਕ ਕਰਦੇ ਹੋਏ। ਇਕ ਹੋਰ ਅਰਥ ਹੈ "ਅਤੇ ਉਸ ਨੂੰ ਮਿਲੋਗੇ [ਭਾਵ, ਤੁਹਾਡੇ ਰੱਬ ਨੂੰ] ਅਤੇ ਉਸ ਦੁਆਰਾ ਪੂਰਾ ਬਦਲਾ ਦਿੱਤਾ ਜਾਵੇਗਾ।]

[ਕਦਹਨ ਦਾ ਸ਼ਾਬਦਿਕ ਅਰਥ ਹੈ ਸਖ਼ਤ ਮਿਹਨਤ ਕਰਨੀ। ਅੱਲ੍ਹਾ ਤਾਆਲਾ ਆਖਦਾ ਹੈ ਕਿ ਹੇ ਇਨਸਾਨ, ਤੂੰ ਕੋਸ਼ਿਸ਼ ਕਰਦਾ ਰਹੇਂਗਾ, ਚਾਹੇ ਉਹ ਚੰਗੇ ਕੰਮਾਂ ਲਈ ਹੋਵੇ ਜਾਂ ਮਾੜੇ ਕੰਮਾਂ ਲਈ।

[ਇੱਥੇ ਮਨੁੱਖ ਇੱਕ ਜਿਨਸ ਦੇ ਰੂਪ ਵਿੱਚ ਹੈ, ਜਿਸ ਵਿੱਚ ਮੋਮਿਨ ਅਤੇ ਕਾਫ਼ਰ ਦੋਵੇਂ ਸ਼ਾਮਲ ਹਨ। ਕਦਹਨ ਸਖ਼ਤ ਮਿਹਨਤ ਨੂੰ ਕਿਹਾ ਜਾਂਦਾ ਹੈ, ਭਾਵੇਂ ਉਹ ਕੰਮ ਚੰਗੇ ਕੰਮਾਂ ਲਈ ਹੋਵੇ ਜਾਂ ਬੁਰੇ ਕੰਮਾਂ ਲਈ।(ਤਫ਼ਸੀਰ ਅਹਸਾਨੁਲ ਬਿਆਨ)]

[ਬਹੁਤ ਜਿਆਦਾ ਯਤਨ ਕਰਨਾ, ਦੁੱਖ ਝੱਲਣਾ, ਭਾਵ ਹੇ ਮਨੁੱਖ! ਤੂੰ ਸਾਰੀ ਉਮਰ ਕਿਸੇ ਨਾ ਕਿਸੇ ਕੰਮ ਦੀ ਤਕਲੀਫ਼ ਵਿੱਚ ਫਸਿਆ ਰਹੇਂਗਾ।]

[ਜਿੰਨਾ ਚਿਰ ਤੁਸੀਂ ਜਿਉਂਦੇ ਹੋ, ਤੁਸੀਂ ਦਿਨ-ਰਾਤ ਕੁਝ ਕਰਦੇ ਰਹੋਗੇ, ਚਾਹੇ ਉਹ ਚੰਗਾ ਹੋਵੇ ਜਾਂ ਮਾੜਾ, ਅਤੇ ਇਸ ਦੇ ਨਾਲ ਹੀ, ਤੁਹਾਡਾ ਹਰ ਸਾਹ ਤੁਹਾਨੂੰ ਮੌਤ ਦੇ ਨੇੜੇ ਲੈ ਜਾਂਦਾ ਹੈ।
ਹਰ ਹਾਲ, ਤੁਸੀਂ ਆਪਣੇ ਰੱਬ ਵੱਲ ਵਧਦੇ ਰਹੋਗੇ ਇੱਥੋਂ ਤੱਕ ਕਿ ਆਖਰਕਾਰ, ਇੱਕ ਦਿਨ ਤੁਸੀਂ ਆਪਣੇ ਅਸਲ ਸਿਰਜਣਹਾਰ ਨੂੰ ਮਿਲੋਗੇ ਅਤੇ ਉਸਦੇ ਸਨਮੁਖ ਖੜੇ ਹੋਵੋਗੇ, ਅਤੇ ਹੇ ਮਨੁੱਖ! ਤੂੰ ਜੋ ਵੀ ਚੰਗਾ ਜਾਂ ਮਾੜਾ ਅਮਲ ਕੀਤਾ ਹੈ, ਉਹ ਤੇਰੇ ਸਾਹਮਣੇ ਹੋਵੇਗੇ ਅਤੇ ਉਸ ਅਨੁਸਾਰ ਤੈਨੂੰ ਚੰਗਾ ਇਨਾਮ ਜਾਂ ਮਾੜੀ ਸਜ਼ਾ ਮਿਲੇਗੀ। ਇਸ ਲਈ ਤੂੰ ਆਪਣੇ ਅਮਲ ਇਸ ਤਰ੍ਹਾਂ ਦੇ ਕਰਨ ਦੀ ਕੋਸ਼ਿਸ਼ ਕਰ ਕਿ ਤੂੰ ਆਪਣੇ ਆਪ ਨੂੰ ਜਗਤ ਦੇ ਮਾਲਕ ਦੀ ਨਰਾਜ਼ਗੀ ਤੋਂ ਬਚਾ ਲਵੇਂ, ਨਹੀਂ ਤਾਂ ਤੂੰ ਪੁਨਰ ਉਥਾਨ ਦੇ ਦਿਨ ਬਰਬਾਦ ਹੋ ਜਾਵੇਂਗਾ।]

ਸਹਲ ਬਿਨ ਸਾਦ ਤੋਂ ਰਵਾਇਤ ਹੈ ਕਿ ਜਿਬਰਾਈਲ, ਨਬੀ ਕੋਲ ਆਏ ਅਤੇ ਫ਼ਰਮਾਇਆ, ਹੇ ਮੁਹੰਮਦ, ਜਿਉਂ ਲੇ ਜਦ ਤੱਕ ਚਾਹੇਂ, ਕਿਉਂਕਿ (ਫਿਰ ਆਖ਼ਰਕਾਰ) ਮਰਨਾ ਹੈ। (ਮੌਤ ਜ਼ਰੂਰ ਆਵੇਗੀ) (ਜਦ ਤੱਕ ਤੁਸੀਂ ਚਾਹੁੰਦੇ ਹੋ ਜੀਓ, ਫਿਰ ਆਖ਼ਰਕਾਰ ਜ਼ਰੂਰ ਮਰੋਗੇ) ਅਤੇ ਜੋ ਅਮਲ ਕਰਨਾ ਚਾਹੁੰਦੇ ਹੋ ਕਰੋ, ਕਿਉਂਕਿ (ਫਿਰ ਆਖ਼ਰਕਾਰ) ਤੁਹਾਨੂੰ ਇਸਦਾ ਬਦਲਾ ਜ਼ਰੂਰ ਦਿੱਤਾ ਜਾਵੇਗਾ ਅਤੇ ਜਿਸ ਨੂੰ ਚਾਹੋ ਪਿਆਰ ਕਰੋ, ਕਿਉਂਕਿ (ਫਿਰ ਆਖ਼ਰਕਾਰ) ਤੁਸੀਂ ਉਸ ਤੋਂ ਜ਼ਰੂਰ ਹੀ ਵੱਖ ਹੋਣਾ ਹੈ। ਅਤੇ ਜਾਣ ਲਵੋ ਕਿ ਮੋਮਿਨ ਦੀ ਕੁਲੀਨਤਾ ਰਾਤ ਦੀ ਨਮਾਜ਼ ਵਿੱਚ ਹੈ (ਅਰਥਾਤ ਤਹੱਜੁਦ ਦੀ ਨਮਾਜ਼ ਪੜ੍ਹਨਾ ਹੈ) ਅਤੇ ਉਸਦੀ ਇੱਜ਼ਤ ਲੋਕਾਂ ਤੋਂ ਸੁਤੰਤਰ (ਅਨਿਰਭਰ) ਹੋਣਾ ਹੈ। (ਅਰਥਾਤ ਆਪਣੀਆਂ ਲੋੜਾਂ ਲਈ ਲੋਕਾਂ ਤੋਂ ਆਜ਼ਾਦ ਹੋਣਾ, ਸਵੈ-ਨਿਰਭਰ ਹੋਣਾ ਹੈ)
[ਅਲ-ਮੁਅਜ਼ਮ ਅਲ-ਔਸਤ ਤਬਰਾਨੀ 4278
ਹਸਨ (ਅਲਬਾਨੀ, ਸਹੀ ਅਲ-ਜਾਮੇ 73)]

[ਕਿਸੇ ਵੀ ਕੰਮ ਵਿੱਚ ਬਹੁਤ ਮਿਹਨਤ ਕਰਨਾ, ਤਕਲੀਫ਼ਾਂ ਸਹਿ-ਸਹਿ ਕੇ ਕੰਮ ਕਰਨਾ, ਮਿਹਨਤ (ਅਤੇ ਲਗਨ) ਨਾਲ ਕੋਈ ਕੰਮ ਕਰਦੇ ਜਾਣਾ ਅਤੇ ਸਥਿਤੀ ਇਹ ਹੁੰਦੀ ਹੈ, ਕਿ ਮਨੁੱਖ ਦੇ ਮਨ

ਵਿੱਚ ਇੱਕ ਇੱਛਾ ਪੈਦਾ ਹੋ ਜਾਂਦੀ ਹੈ ਜਿਸ ਨੂੰ ਉਹ ਪੂਰਾ ਕਰਨਾ ਚਾਹੁੰਦਾ ਹੈ ਅਤੇ ਉਹ ਕੰਮ ਅਜੇ ਪੂਰਾ ਨਹੀਂ ਹੋਇਆ ਹੁੰਦਾ ਕਿ ਮਨੁੱਖ ਦੇ ਮਨ ਵਿੱਚ ਕੋਈ ਹੋਰ ਇੱਛਾ ਪੈਦਾ ਹੋ ਜਾਂਦੀ ਹੈ। ਫਿਰ, ਪਹਿਲੀ ਇੱਛਾ ਪੂਰੀ ਕਰਨ ਤੋਂ ਬਾਅਦ, ਉਹ ਦੂਜੀ ਇੱਛਾ ਪੂਰੀ ਕਰਨ ਲਈ ਹਿੰਮਤ ਇਕੱਠੀ ਕਰਦਾ ਹੈ ਅਤੇ ਇਸ ਤਰ੍ਹਾਂ ਉਸ ਦੀ ਸਾਰੀ ਉਮਰ ਲੰਘ ਜਾਂਦੀ ਹੈ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਇੱਛਾ ਦਾ ਚਾਹਵਾਨ ਇੱਕ ਦੁਨਿਆਵੀ ਵਿਅਕਤੀ ਹੈ ਅਤੇ ਉਸ ਦੀਆਂ ਸਾਰੀਆਂ ਇੱਛਾਵਾਂ ਦੁਨਿਆਵੀ ਰੁਚੀਆਂ ਦੁਆਲੇ ਕੇਂਦਰਿਤ ਹਨ। ਜਾਂ ਇਹ ਕਿ ਉਹ ਅੱਲ੍ਹਾ ਦਾ ਨੇਕ ਅਤੇ ਆਗਿਆਕਾਰ ਬੰਦਾ ਹੈ ਅਤੇ ਉਹ ਜੋ ਵੀ ਕਰਦਾ ਹੈ, ਉਹ ਆਪਣੀ ਆਖਰਤ ਲਈ ਕਰਦਾ ਹੈ। ਸਖਤ ਮਿਹਨਤ ਕਰਨ ਅਤੇ ਕਠਿਨਾਈਆਂ ਨੂੰ ਸਹਿਣ ਦੇ ਮਾਮਲੇ ਵਿੱਚ ਦੋਨਾਂ ਦਾ ਤਰੀਕਾ ਇੱਕੋ ਜਿਹਾ ਹੈ ਇੱਥੋਂ ਤੱਕ ਕਿ ਉਹਨਾਂ ਨੂੰ ਮੌਤ ਆ ਜਾਂਦੀ ਹੈ ਅਤੇ ਉਹ ਆਪਣੇ ਆਪ ਹੀ ਅੱਲ੍ਹਾ ਦੀ ਹਜ਼ੂਰੀ ਵਿੱਚ ਪਹੁੰਚ ਜਾਂਦੇ ਹਨ, ਹੁਣ ਜੇਕਰ ਕੋਈ ਮਨੁੱਖ ਇਹ ਸੋਚਦਾ ਰਹੇ ਕਿ ਇਹ ਕੇਵਲ ਸੰਸਾਰ ਦੀ ਜ਼ਿੰਦਗੀ ਤੱਕ ਹੀ ਸੀਮਤ ਹੈ, ਤਾਂ ਉਸ ਦੀ ਗਲਤ ਸੋਚ ਦਾ ਅਸਲੀਅਤ ਉੱਪਰ ਕੋਈ ਫਰਕ ਨਹੀਂ ਪਵੇਗਾ ਅਤੇ ਉਹ ਆਪਣੇ ਰੱਬ ਤੱਕ ਪਹੁੰਚ ਕੇ ਹੀ ਰਹੇਗਾ। (ਤਫ਼ਸੀਰ ਤੈਸੀਰ ਅਲ ਕੁਰਆਨ)]

2. 84:19

ਕਿ (ਹੇ ਇਨਸਾਨੋਂ) ਤੁਸੀਂ ਨਿਸ਼ਚਤ ਤੌਰ 'ਤੇ ਪੜਾਅ ਦਰ ਪੜਾਅ ਸਫ਼ਰ ਕਰੋਗੇ।(ਸਵਾਰੀ ਚੜ੍ਹੋਗੇ, ਤਬਦੀਲੀ ਕਰੋਗੇ) (ਅਰਥਾਤ, ਇਸ ਜੀਵਨ ਅਤੇ ਪਰਲੋਕ ਵਿੱਚ ਵੱਖ-ਵੱਖ ਪੜਾਅ)

(ਹੇ ਇਨਸਾਨੋਂ), ਤੁਸੀਂ ਨਿਸ਼ਚਤ ਤੌਰ 'ਤੇ ਅਵਸਥਾ ਤੋਂ ਅਵਸਥਾ ਵਿੱਚ ਤਬਦੀਲੀ ਕਰੋਗੇ, ਜਿਵੇਂ ਕਿ ਤੁਸੀਂ ਆਪਣੇ ਰੱਬ ਵੱਲ ਮਿਹਨਤ ਕਰਦੇ ਹੋ, ਭਰੂਣ ਤੋਂ ਨਵਜੰਮੇ ਬੱਚੇ ਤੱਕ, ਫਿਰ ਬਚਪਨ ਤੋਂ, ਜਵਾਨੀ ਤੱਕ, ਫਿਰ ਪਰਿਪੱਕਤਾ, ਫਿਰ ਬੁਢਾਪਾ, ਜੀਵਨ ਤੋਂ ਮੌਤ ਤੱਕ, ਇਸ ਸੰਸਾਰ ਤੋਂ ਪਰਲੋਕ ਤੱਕ, ਭਰਪੂਰਤਾ ਤੋਂ ਲੋੜ ਤੱਕ ਅਤੇ ਇਸਦੇ ਉਲਟ, ਸਿਹਤ ਤੋਂ ਬਿਮਾਰੀ ਤੱਕ ਅਤੇ ਇਸਦੇ ਉਲਟ) ਇਹ ਇਸ ਗੱਲ ਦਾ ਸਬੂਤ ਹੈ ਕਿ ਯਕੀਨਨ ਹੀ ਤੁਹਾਡਾ ਇੱਕ ਰੱਬ ਹੈ ਅਤੇ ਉਹ ਇਕੱਲਾ ਹੀ ਇਬਾਦਤ ਦੇ ਯੋਗ ਹੈ)।

[ਇਹ ਉਹ ਮੰਜ਼ਿਲਾਂ ਹਨ ਜਿਨ੍ਹਾਂ ਨੂੰ ਤੈਅ ਕਰਨ ਲਈ ਮਨੁੱਖ ਪੂਰੀ ਤਰ੍ਹਾਂ ਬੇਵੱਸ ਅਤੇ ਮਜਬੂਰ ਹੈ। ਜੇਕਰ ਉਨ੍ਹਾਂ ਵਿੱਚੋਂ ਕੋਈ ਇੱਕ ਮੰਜ਼ਿਲ ਨੂੰ ਛੱਡਣਾ ਚਾਹੇ, ਤਾਂ ਉਹ ਯਕੀਨੀ ਤੌਰ 'ਤੇ ਅਜਿਹਾ ਨਹੀਂ ਕਰ ਸਕਦਾ।

ਤੇ ਰਿਹਾ ਇਹ ਸਵਾਲ ਕਿ ਮਨੁੱਖ ਦੀ ਅੰਤਮ ਮੰਜ਼ਿਲ ਕੀ ਹੈ? ਤਾਂ ਜਵਾਬ ਹੈ ਕਿ ਇਹ ਸਦਾ ਲਈ ਜੰਨਤ ਜਾਂ ਜਹੰਨਮ ਹੈ। ਮਾਮਲਾ ਇਹੀ ਹੈ ਕਿ ਮੌਤ ਤੋਂ ਬਾਅਦ ਵੀ, ਇਨਸਾਨ ਬਹੁਤ ਸਾਰੀਆਂ ਮੰਜ਼ਿਲਾਂ ਤੈਅ ਕਰਨ ਲਈ ਮਜਬੂਰ ਹੋਵੇਗਾ, ਉਸਨੂੰ ਕਬਰ ਦੀ ਸਜ਼ਾ ਅਤੇ ਇਨਾਮ ਦਾ ਸਾਹਮਣਾ ਕਰਨਾ ਪਵੇਗਾ। ਉਸ ਨੇ ਮਰਨ ਤੋਂ ਬਾਅਦ ਮੁੜ ਜੀ ਉਠਣਾ ਹੈ। ਉਸ ਨੂੰ ਕਿਆਮਤ ਦੇ ਦਿਨ ਦੀਆਂ ਔਕੜਾਂ ਝੱਲਣੀਆਂ ਪੈਣਗੀਆਂ। ਉਸ ਨੂੰ ਅੱਲ੍ਹਾ ਦੀ ਅਦਾਲਤ ਵਿਚ ਪੇਸ਼ ਹੋਣਾ ਪਵੇਗਾ। ਅੱਲ੍ਹਾ ਦਾ ਇਹੀ ਕਾਨੂੰਨ ਦੁਨੀਆਂ ਵਿਚ ਵੀ ਕੰਮ ਕਰ ਰਿਹਾ ਹੈ। ਪਰਲੋਕ ਵਿੱਚ ਵੀ ਇਹ ਸਾਰੀਆਂ ਘਟਨਾਵਾਂ ਵਾਪਰਦੀਆਂ ਰਹਿਣਗੀਆਂ ਅਤੇ ਮਨੁੱਖ ਦੀ ਮਰਜ਼ੀ ਅਤੇ ਅਧਿਕਾਰ ਦਾ ਇਸ ਵਿੱਚ ਕੋਈ ਦਖਲ ਨਹੀਂ ਹੋਵੇਗਾ।(ਤਫ਼ਸੀਰ ਤੈਸੀਰ ਅਲ ਕੁਰਆਨ)]

[ਹੇ ਲੋਕੋ! ਤੁਸੀਂ ਬਹੁਤ ਸਾਰੇ ਅਤੇ ਵੱਖੋ-ਵੱਖਰੇ ਪੜਾਵਾਂ ਅਤੇ ਹਾਲਤਾਂ ਵਿੱਚੋਂ ਲੰਘਦੇ ਹੋ, ਭਾਵ ਸ਼ੁਕ੍ਰਾਣੂ ਤੋਂ ਲੈ ਕੇ ਜੰਮੇ ਹੋਏ ਖੂਨ ਤੱਕ, ਬੋਟੀ ਤੋਂ ਰੂਹ ਪਾਏ ਜਾਣ ਤੱਕ, ਫਿਰ ਬਚਪਨ, ਫਿਰ ਜਵਾਨੀ, ਫਿਰ ਬੁਢਾਪਾ, ਫਿਰ ਉਸ ਉੱਤੇ ਦਰਦ, ਦੁੱਖ-ਤਕਲੀਫ਼ਾਂ ਅਤੇ ਹੁਕਮਾਂ ਦੀ ਕਲਮ ਜਾਰੀ ਹੁੰਦੀ ਹੈ, ਫਿਰ ਉਹ ਮਰਦਾ ਹੈ, ਫਿਰ ਉਸ ਨੂੰ ਉਸ ਦੇ ਕਰਮਾਂ ਦੀ ਜਜ਼ਾ-ਸਜ਼ਾ ਮਿਲੇਗੀ। ਇਹ ਵੱਖ-ਵੱਖ ਪੜਾਅ ਜਿਨ੍ਹਾਂ ਵਿੱਚੋਂ ਇਨਸਾਨ ਲੰਘਦਾ ਹੈ,ਇਸ ਗੱਲ ਨੂੰ ਦਰਸਾਉਂਦੇ ਹਨ, ਕਿ ਅੱਲ੍ਹਾ ਹੀ ਰੱਬ ਹੈ ਅਤੇ ਉਹ ਇਕੱਲਾ ਹੀ ਇਬਾਦਤ ਦੇ ਲਾਇਕ ਹੈ। ਉਹ ਇਕੱਲਾ ਹੀ ਆਪਣੀ ਹਿਕਮਤ ਅਤੇ ਰਹਿਮਤ ਨਾਲ ਆਪਣੇ ਬੰਦਿਆਂ ਦੀ ਤਦਬੀਰ ਕਰਦਾ ਹੈ। ਅਤੇ ਇਹ ਕਿ ਇਨਸਾਨ ਲੋੜਵੰਦ ਅਤੇ ਨਿਮਰ ਹੈ ਅਤੇ ਸ਼ਕਤੀਸ਼ਾਲੀ-ਦਇਆਵਾਨ ਦੀ ਅਗਵਾਈ ਹੇਠ ਹੈ। (ਤਫ਼ਸੀਰ ਸਾਅਦੀ)]

3. 83:13-14

ਜਦੋਂ ਪੜ੍ਹੀਆਂ ਜਾਂਦੀਆਂ ਹਨ ਸਾਡੀਆਂ ਆਇਤਾਂ (ਇਸ ਕੁਰਾਨ ਵਿੱਚੋਂ) ਉਸ ਦੇ ਸਾਹਮਣੇ ਤਾਂ ਆਖਦਾ ਹੈ, (ਇਹ ਤਾਂ) ਪਹਿਲੇ ਲੋਕਾਂ ਦੀਆਂ ਕਹਾਣੀਆਂ (ਹਨ)! (ਆਖਰਤ ਦੇ ਇਨਕਾਰੀਆਂ ਵਿੱਚ ਇਹ ਗੁਣ ਆਮ ਪਾਇਆ ਜਾਂਦਾ ਹੈ)

ਹਰਗ਼ਿਜ਼ ਨਹੀਂ! (ਮਾਮਲਾ ਉਹ ਨਹੀਂ ਹੈ ਜਿਵੇਂ ਕਿ ਇਹ ਆਖਦੇ ਜਾਂ ਮੰਨਦੇ ਹਨ), ਸਗੋਂ ਰਾਨ ਹੈ ਉਹਨਾਂ ਦੇ ਦਿਲਾਂ ਉੱਤੇ, ਜੋ ਉਹ ਕਮਾਉਂਦੇ ਸਨ। (ਗੁਨਾਹਾਂ ਅਤੇ ਮਾੜੇ ਅਮਲਾਂ ਦਾ ਦਾਗ਼ ਜਾਂ ਪਰਦਾ ਜੋ ਫੈਲਿਆ ਜਾਂ ਛਾਇਆ ਹੋਇਆ ਹੈ)

ਜੋ ਕੁਝ ਉਹ ਮਾੜੇ ਅਮਲਾਂ ਦੀ ਕਮਾਈ ਕਰਦੇ ਸਨ, ਉਸ ਨੇ ਉਹਨਾਂ ਦੇ ਦਿਲਾਂ ਉੱਤੇ ਦਾਗ ਲਗਾ ਦਿੱਤਾ ਹੈ, ਜੋ ਉਹਨਾਂ ਨੂੰ ਸੱਚ ਨੂੰ ਪਹਿਚਾਣਨ ਅਤੇ ਉਸ ਦੀ ਇੱਛਾ ਕਰਨ ਤੋਂ ਰੋਕਦਾ ਹੈ।

[ਇਸ ਆਇਤ ਦੀ ਵਿਆਖਿਆ ਹਦੀਸ ਵਿੱਚ ਇਸ ਪ੍ਰਕਾਰ ਹੈ।
ਅਬੂ ਹੁਰੈਰਾ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਰਸੂਲ ਨੇ ਫ਼ਰਮਾਇਆ, ਬੇਸ਼ੱਕ, ਜਦੋਂ ਕੋਈ ਇਨਸਾਨ ਗੁਨਾਹ ਕਰਦਾ ਹੈ, ਤਾਂ ਉਸਦੇ ਦਿਲ 'ਤੇ ਇੱਕ ਕਾਲਾ ਨੁਕਤਾ (ਬਿੰਦੂ, ਧੱਬਾ) ਲੱਗ ਜਾਂਦਾ ਹੈ, (ਪਰ) ਜਦੋਂ ਉਹ ਇਸ ਤੋਂ ਪਰਹੇਜ਼ ਕਰਦਾ ਹੈ, ਇਸਤਿਗ਼ਫ਼ਾਰ ਕਰਦਾ ਹੈ (ਮਾਫ਼ੀ ਮੰਗਦਾ ਹੈ) ਅਤੇ ਤੋਬਾ ਕਰਦਾ ਹੈ, ਤਾਂ ਉਸਦਾ ਦਿਲ (ਇਸ ਨੁਕਤੇ ਤੋਂ) ਸਾਫ਼ ਹੋ ਜਾਂਦਾ ਹੈ।
ਪਰ ਜੇ ਉਹ (ਗੁਨਾਹਾਂ ਵੱਲ) ਵਾਪਸ ਆਉਂਦਾ ਹੈ, ਤਾਂ ਇਹ (ਕਾਲਾ ਨੁਕਤਾ) ਹੋਰ ਜਿਆਦਾ ਫੈਲਦਾ ਹੈ ਅਤੇ ਉਦੋਂ ਤੱਕ ਵਧਦਾ ਹੈ ਜਦੋਂ ਤੱਕ ਕਿ ਇਹ ਉਸਦੇ ਪੂਰੇ ਦਿਲ ਨੂੰ ਢੱਕ ਨਹੀਂ ਲੈਂਦਾ।
ਅਤੇ ਇਹ (ਹੀ) ਉਹ 'ਰਾਨ' ਹੈ ਜਿਸਦਾ ਅੱਲ੍ਹਾ ਤਾਅਲਾ ਨੇ (ਇਸ ਆਇਤ ਵਿੱਚ) ਜ਼ਿਕਰ ਕੀਤਾ ਹੈ, ਹਰਗ਼ਿਜ਼ ਨਹੀਂ! ਸਗੋਂ ਰਾਨ ਹੈ  ਉਹਨਾਂ ਦੇ ਦਿਲਾਂ ਉੱਤੇ, ਜੋ ਉਹ ਕਮਾਉਂਦੇ ਸਨ।
ਇਮਾਮ ਤਿਰਮਿਜ਼ੀ ਫ਼ਰਮਾਉਂਦੇ ਹਨ: ਇਹ ਹਦੀਸ ਹਸਨ ਸਹੀ ਹੈ।
ਹਸਨ (ਦਾਰੁਸਲਾਮ)
ਤਿਰਮਿਜ਼ੀ 3334

ਸੋ, ਅਸਲ ਗੱਲ ਇਹ ਨਹੀਂ ਹੈ ਕਿ ਅੱਲ੍ਹਾ ਤਾਅਲਾ ਦੀ ਤਰਫ਼ ਤੋਂ ਨਾਜ਼ਿਲ ਕਰਦਾ ਆਇਤਾਂ ਵਿੱਚ ਕੋਈ ਸੰਦੇਹ ਹੈ ਜਾਂ ਉਨ੍ਹਾਂ ਵਿੱਚ ਪ੍ਰਭਾਵ ਦੀ ਸ਼ਕਤੀ ਦੀ ਕੋਈ ਕਮੀ ਹੈ, ਸਗੋਂ ਅਸਲ ਮੁੱਦਾ ਤਾਂ ਇਹ ਹੈ ਕਿ ਉਨ੍ਹਾਂ ਦੇ ਦਿਲ ਗੁਨਾਹ ਕਰ-ਕਰ ਕੇ ਇਸ ਹੱਦ ਤੱਕ ਵਿਗੜ ਅਤੇ ਜੰਗਾਲ ਹੋ ਗਏ ਹਨ ਕਿ ਉਨ੍ਹਾਂ ਵਿੱਚ ਸਹੀ ਅਤੇ ਗਲਤ ਦਾ ਨਿਰਣਾ ਕਰਨ ਲਈ ਕੋਈ ਸੂਝ-ਬੂਝ ਅਤੇ ਤਮੀਜ਼ ਹੀ ਨਹੀਂ ਬਚੀ। ਇਹ ਗੁਨਾਹਾਂ ਦੀ ਕਾਲਖ ਹੈ ਜੋ ਲਗਾਤਾਰ ਗੁਨਾਹ ਕਰਨ ਕਰਕੇ ਦਿਲਾਂ ਨੂੰ ਢੱਕ ਲੈਂਦੀ ਹੈ।

ਇਹ ਕੁਰਆਨ ਕਹਾਣੀਆਂ ਨਹੀਂ ਹਨ, ਜਿਵੇਂ ਕਿ ਕਾਫ਼ਰ ਕਹਿੰਦੇ ਹਨ ਅਤੇ ਸਮਝਦੇ ਹਨ। ਇਸ ਦੀ ਬਜਾਏ, ਇਹ ਅੱਲ੍ਹਾ ਦਾ ਕਲਾਮ ਅਤੇ ਉਸ ਦੀ ਵਹੀ ਹੈ ਜੋ ਉਸ ਦੇ ਰਸੂਲ ਦੇ ਦਿਲ ਉੱਪਰ ਜਿਬਰਾਈਲ ਅਮੀਨ ਦੁਆਰਾ ਅੱਲ੍ਹਾ ਦੀ ਤਰਫ਼ ਤੋਂ ਨਾਜ਼ਿਲ ਕੀਤੀ ਗਈ ਹੈ।

ਕੁਰਆਨ ਵਿੱਚ ਅਜਿਹੇ ਲੋਕਾਂ ਦਾ ਹਾਲ ਬਾਖ਼ੂਬੀ ਜਿਕਰ ਹੋਇਆ ਹੈ, ਕਿ ਅਗਰ ਕੁਰਆਨ ਵਿਚ ਕੋਈ ਨਵੀਂ ਗੱਲ ਦਾ ਜ਼ਿਕਰ ਮਿਲੇ, ਤਾਂ ਕਹਿਣਗੇ:
ਅਸੀਂ ਆਪਣੇ ਪੁਰਾਣੇ ਪੁਰਖਿਆਂ ਵਿੱਚ ਇਸ ਬਾਰੇ ਕਦੇ ਨਹੀਂ ਸੁਣਿਆ (28:36)
ਅਤੇ ਅਗਰ ਕੋਈ ਗੱਲ ਪੁਰਾਣੀਆਂ ਕਿਤਾਬਾਂ ਵਿੱਚ ਵੀ ਮੌਜੂਦ ਹੋਵੇ ਤਾਂ ਕਹਿਣਗੇ:
ਇਹ ਤਾਂ ਉੱਥੋਂ ਚੋਰੀ ਕੀਤਾ ਗਿਆ ਹੈ ਜਾਂ ਇਹ ਤਾਂ ਅਤੀਤ ਦੀਆਂ ਕਹਾਣੀਆਂ ਹਨ।

4. 90:4

ਯਕੀਨਨ ਅਸੀਂ ਮਨੁੱਖ ਨੂੰ ਬੜੀ ਮੁਸ਼ੱਕਤ ਵਿੱਚ ਪੈਦਾ ਕੀਤਾ ਹੈ।

ਬੇਸ਼ੱਕ ਅਸੀਂ ਮਨੁੱਖ ਨੂੰ ਸਖਤੀਆਂ, ਤੰਗੀਆਂ, ਮੁਸ਼ੱਕਤਾਂ ਝੱਲਦੇ ਰਹਿਣ ਵਾਲਾ ਪੈਦਾ ਕੀਤਾ ਹੈ, ਮੁਸ਼ੱਕਤ ਅਤੇ ਮਿਹਨਤ ਲਈ ਪੈਦਾ ਕੀਤਾ ਹੈ, ਨਿਰੰਤਰ ਸੰਘਰਸ਼ ਵਿੱਚ (ਰਹਿਣ ਵਾਲਾ) ਬਣਾਇਆ ਹੈ, ਦੁੱਖ (ਵਿੱਚ ਰਹਿਣ ਵਾਲਾ) ਬਣਾਇਆ ਹੈ, ਥਕਾਵਟ ਅਤੇ ਮੁਸ਼ਕਲ ਵਿੱਚ (ਰਹਿਣ ਵਾਲਾ) ਬਣਾਇਆ ਹੈ, (ਉਹਨਾਂ ਗੰਭੀਰਤਾ ਦੇ ਕਾਰਨ ਜੋ ਉਹ ਸੰਸਾਰ ਵਿੱਚ ਅਨੁਭਵ ਕਰਦਾ ਹੈ।), ਔਕੜਾਂ ਵਿੱਚ (ਰਹਿਣ ਵਾਲਾ) ਪੈਦਾ ਕੀਤਾ ਹੈ, ਮਿਹਨਤ ਅਤੇ ਅਜ਼ਮਾਇਸ਼ (ਵਿੱਚ ਰਹਿਣ ਵਾਲਾ) ਲਈ ਬਣਾਇਆ ਹੈ, ਮਿਹਨਤ (ਤਣਾਅ ਹੇਠ) ਅਤੇ ਤੰਗੀ ਵਿੱਚ (ਰਹਿਣ ਵਾਲਾ) ਪੈਦਾ ਕੀਤਾ ਹੈ।

ਅਸਲ ਵਿੱਚ ਅਸੀਂ ਮਨੁੱਖ ਨੂੰ (ਜੀਉਣ ਲਈ) ਸਖ਼ਤ ਸੰਘਰਸ਼ ਵਿੱਚ ਬਣਾਇਆ ਹੈ।
ਕਿ ਅਸੀਂ ਮਨੁੱਖ ਨੂੰ ਮਿਹਨਤ ਅਤੇ ਅਜ਼ਮਾਇਸ਼ ਦੇ ਜੀਵਨ ਵਿੱਚ (ਰਹਿਣ ਵਾਲਾ) ਬਣਾਇਆ ਹੈ।
ਭਾਵ, ਉਸ ਦਾ ਜੀਵਨ ਸਖ਼ਤ ਮਿਹਨਤ ਅਤੇ ਔਕੜਾਂ ਨਾਲ ਭਰਿਆ ਹੋਇਆ ਹੈ।

ਮਨੁੱਖ ਦੇ ਮੇਹਨਤ ਵਿੱਚ ਪੈਦਾ ਹੋਣ ਦਾ ਅਰਥ ਹੈ ਕਿ ਇਸ ਸੰਸਾਰ ਵਿੱਚ ਮਨੁੱਖ, ਆਨੰਦ ਮਾਣਨ ਅਤੇ ਸੁਖ-ਸਹੂਲਤ ਵਾਲਾ ਜੀਵਨ ਬਤੀਤ ਕਰਨ ਲਈ ਨਹੀਂ ਬਣਾਇਆ ਗਿਆ ਹੈ, ਸਗੋਂ ਸੰਸਾਰ ਉਸ ਲਈ ਮਿਹਨਤ, ਕਿਰਤ ਅਤੇ ਕਸ਼ਟ ਝੱਲਣ ਦਾ ਸਥਾਨ ਹੈ, ਅਤੇ ਕੋਈ ਮਨੁੱਖ ਇਸ ਤੋਂ ਪ੍ਰਤੀਰੋਧੀ ਨਹੀਂ ਹੋ ਸਕਦਾ।

[ਦੂਸਰਾ ਅਰਥ ਇਹ ਦੱਸਿਆ ਗਿਆ ਹੈ ਕਿ ਅਸੀਂ ਮਨੁੱਖ ਨੂੰ ਬਹੁਤ ਹੀ ਚੰਗੇ ਸਰੂਪ ਅਤੇ ਸਰੀਰ ਵਿਚ ਪੈਦਾ ਕੀਤਾ ਹੈ ਅਤੇ ਉਸ ਨੂੰ ਹੱਥ-ਪੈਰ ਅਤੇ ਸਰੀਰ ਦੇ ਹੋਰ ਅੰਗਾਂ ਨੂੰ ਹਿਲਾਉਣ ਦੀ ਪੂਰੀ ਸਮਰੱਥਾ ਦਿੱਤੀ ਹੈ ਅਤੇ ਉਸ ਨੂੰ ਸਭ ਤੋਂ ਔਖੇ ਕੰਮ ਕਰਨ ਦੀ ਸ਼ਕਤੀ ਦਿੱਤੀ ਹੈ, ਜਿਸ ਦੀ ਲੋੜ ਹੈ। ਤਕਾਜ਼ਾ ਇਹ ਸੀ ਕਿ ਉਹ ਅੱਲ੍ਹਾ ਦਾ ਸ਼ੁਕਰਗੁਜ਼ਾਰ ਬੰਦਾ ਬਣ ਜਾਵੇ, ਪਰ ਇਸ ਦੇ ਉਲਟ, ਉਹ ਹੰਕਾਰੀ ਹੋ ਗਿਆ ਅਤੇ ਇਹ ਭੁਲੇਖਾ ਮਨ ਵਿੱਚ ਲੈ ਬੈਠਿਆ ਕਿ ਹੁਣ ਉਹ ਹਮੇਸ਼ਾ ਇੱਕ ਇਹੀ ਅਵਸਥਾ ਵਿੱਚ ਰਹੇਗਾ।]

[ਸੱਚਮੁੱਚ, ਅਸੀਂ ਮਨੁੱਖ ਨੂੰ ਦੁੱਖਾਂ ਵਿੱਚ ਬਣਾਇਆ ਹੈ। ਇੱਕ ਅਰਥ ਹੈ ਕਿ ਇਹ ਉਹਨਾਂ ਸਖਤੀਆਂ ਅਤੇ ਕਠਿਨਾਈਆਂ ਨੂੰ ਦਰਸਾਉਂਦਾ ਹੈ ਜੋ ਮਨੁੱਖ ਇਸ ਸੰਸਾਰ ਵਿੱਚ ਸਹਿਣ ਕਰਦਾ

ਹੈ ਅਤੇ ਉਹ ਬਰਜ਼ਖ ਅਤੇ ਕਿਆਮਤ ਦੇ ਦਿਨ ਵੀ ਜੋ ਕੁਝ ਸਹਿਣ ਕਰੇਗਾ। ਮਨੁੱਖ ਲਈ ਇਹ ਉਚਿਤ ਹੈ ਕਿ ਉਹ ਅਜਿਹੇ ਕਾਰਜਾਂ ਲਈ ਯਤਨ ਕਰੇ ਜੋ ਉਸਨੂੰ ਇਹਨਾਂ ਕਠਿਨਾਈਆਂ ਤੋਂ ਛੁਟਕਾਰਾ ਦਿਵਾਏ, ਉਸਨੂੰ ਸਦੀਵੀ ਖੁਸ਼ੀ ਪ੍ਰਦਾਨ ਕਰੇ। ਜੇਕਰ ਉਹ ਅਜਿਹਾ ਨਹੀਂ ਕਰਦਾ ਹੈ, ਤਾਂ ਉਹ ਸਦਾ ਲਈ ਸਖ਼ਤ ਸਜ਼ਾ ਦੀ ਕਠਿਨਾਈ ਨੂੰ ਸਹਿਣ ਕਰੇਗਾ। ਇਸਦਾ ਅਰਥ ਇਹ ਵੀ ਹੋ ਸਕਦਾ ਹੈ ਕਿ ਅਸੀਂ ਮਨੁੱਖ ਨੂੰ ਸਭ ਤੋਂ ਵਧੀਆ ਸਰੂਪ ਅਤੇ ਸੰਪੂਰਣ ਰਚਨਾ ਨਾਲ ਬਣਾਇਆ ਹੈ, ਜੋ ਗੰਭੀਰ ਕਿਰਿਆਵਾਂ ਨੂੰ ਸੰਭਾਲਣ ਦੇ ਸਮਰੱਥ ਹੈ। ਪਰ, ਉਸਨੇ ਇਸ ਮਹਾਨ ਬਖਸ਼ਿਸ਼ ਲਈ ਅੱਲ੍ਹਾ ਦਾ ਧੰਨਵਾਦ ਨਹੀਂ ਕੀਤਾ, ਪਰ ਉਹ ਖੁਸ਼ਹਾਲੀ ਤੇ ਇਤਰਾਉਂਦਾ ਸੀ,
ਉਹ ਆਪਣੇ ਸਿਰਜਣਹਾਰ ਦੇ ਸਾਹਮਣੇ ਹੰਕਾਰ ਪ੍ਰਗਟ ਕਰਦਾ ਰਿਹਾ ਅਤੇ ਆਪਣੀ ਅਗਿਆਨਤਾ ਅਤੇ ਬੇਰਹਿਮੀ ਕਾਰਨ, ਉਹ ਇਹ ਸੋਚਦਾ ਰਿਹਾ ਕਿ ਇਹ ਸਥਿਤੀ ਸਦਾ ਲਈ ਰਹੇਗੀ ਅਤੇ ਉਸ ਦੇ ਨਿਪਟਾਰੇ ਦੀ ਸ਼ਕਤੀ ਕਦੇ ਖਤਮ ਨਹੀਂ ਹੋਵੇਗੀ,
ਜਿਸਤੇ ਅੱਲ੍ਹਾ ਨੇ ਫ਼ਰਮਾਇਆ, ਕੀ ਉਹ ਸੋਚਦਾ ਹੈ ਕਿ ਕੋਈ ਵੀ ਉਸਨੂੰ ਕਾਬੂ ਨਹੀਂ ਕਰ ਸਕਦਾ?
ਉਹ ਬੇਵਕੂਫੀ ਨਾਲ ਕਹਿੰਦਾ ਹੈ ਅਤੇ ਉਸ ਦੌਲਤ 'ਤੇ ਸ਼ੇਖੀ ਮਾਰਦਾ ਹੈ ਜੋ ਉਸਨੇ ਵਾਸਨਾ 'ਤੇ ਖਰਚ ਕੀਤੀ ਹੈ। (ਤਫ਼ਸੀਰ ਸਾਅਦੀ)]

[ਮਾਂ-ਬਾਪ ਨੂੰ ਬੱਚਿਆਂ ਦੀ ਖੋਜ ਤੋਂ ਲੈ ਕੇ ਉਨ੍ਹਾਂ ਦੇ ਪਾਲਣ-ਪੋਸ਼ਣ ਤੱਕ ਅਤੇ ਬੱਚੇ ਦੇ ਗਰਭ ਤੋਂ ਲੈ ਕੇ ਜਨਮ ਲੈਣ ਤੱਕ, ਫਿਰ ਜਨਮ ਤੋਂ ਲੈ ਕੇ ਬਚਪਨ, ਜਵਾਨੀ ਅਤੇ ਬੁਢਾਪੇ ਤੱਕ ਜਿਨ੍ਹਾਂ ਦੁੱਖਾਂ ਵਿੱਚੋਂ ਲੰਘਣਾ ਪੈਂਦਾ ਹੈ, ਉਹ ਸਭ ਇਸ ਤੱਥ ਨੂੰ ਸਾਬਤ ਕਰਦੇ ਹਨ। ਇਸ ਸਾਰੇ ਦੌਰ ਵਿੱਚ ਉਹ ਸ਼ੁਰੂ ਤੋਂ ਲੈ ਕੇ ਅੰਤ ਤੱਕ ਕਸ਼ਟ ਅਤੇ ਮੁਸੀਬਤਾਂ ਝੱਲਦਾ ਰਹਿੰਦਾ ਹੈ, ਕਦੇ ਬਿਮਾਰੀ ਵਿੱਚ ਫਸ ਜਾਂਦਾ ਹੈ, ਕਦੇ ਦੁੱਖ ਵਿੱਚ, ਕਦੇ ਗਰੀਬੀ ਅਤੇ ਭੁੱਖਮਰੀ ਵਿੱਚ, ਕਦੇ ਕਿਸੇ ਹੋਰ ਚਿੰਤਾ ਵਿੱਚ। ਭਾਵੇਂ ਕਦੇ ਖੁਸ਼ੀ ਜਾਂ ਸੁੱਖ ਦਾ ਪਲ ਹੋਵੇ, ਉਸ ਨਾਲ ਕੋਈ ਨਾ ਕੋਈ ਮੁਸੀਬਤ ਜ਼ਰੂਰ ਹੁੰਦੀ ਹੈ, ਹੋਰ ਕੁਝ ਨਹੀਂ ਤਾਂ ਉਸ ਦੇ ਡਿੱਗਣ ਦਾ ਖਿਆਲ ਹੀ ਉਸ ਨੂੰ ਉਦਾਸ ਕਰਨ ਲਈ ਕਾਫੀ ਹੁੰਦਾ ਹੈ।]

[ਫਿਰ ਮਾਂ ਦੇ ਗਰਭ ਵਿੱਚ ਪਲਣ ਤੋਂ ਲੈ ਕੇ ਜੀਵਨ ਦੇ ਆਖਰੀ ਸਾਹ ਤੱਕ ਹਰ ਮਨੁੱਖ ਦਾ ਜਿਉਂਦਾ ਰਹਿਣਾ ਇਸ ਗੱਲ ਦਾ ਗਵਾਹ ਹੈ ਕਿ ਉਸ ਨੂੰ ਹਰ ਕਦਮ 'ਤੇ ਮੁਸੀਬਤ, ਮੇਹਨਤ, ਕਿਰਤ, ਖ਼ਤਰੇ ਅਤੇ ਔਕੜਾਂ ਵਿੱਚੋਂ ਲੰਘਣਾ ਪੈਂਦਾ ਹੈ। ਸਾਡੇ ਵਿੱਚੋਂ ਸਭ ਤੋਂ ਖੁਸ਼ਕਿਸਮਤ ਵੀ ਜਨਮ ਤੋਂ ਪਹਿਲਾਂ ਮੌਤ ਜਾਂ ਮਾਂ ਦੇ ਗਰਭ ਵਿੱਚ ਗਰਭਪਾਤ ਦੁਆਰਾ ਖ਼ਤਮ ਹੋਣ ਦੇ ਗੰਭੀਰ ਖ਼ਤਰਿਆਂ ਦਾ ਸਾਹਮਣਾ ਕਰਦੇ ਹਨ। ਜਨਮ ਵੇਲੇ ਉਹ ਮੌਤ ਤੋਂ ਸਿਰਫ਼ ਇੱਕ ਵਾਲ ਦੀ ਚੌੜਾਈ ਦੂਰ ਹੁੰਦਾ ਹੈ। ਜਨਮ ਤੋਂ ਬਾਅਦ ਉਹ ਇੰਨਾ ਬੇਸਹਾਰਾ ਹੈ ਕਿ ਜੇਕਰ ਉਸ ਦੀ ਦੇਖਭਾਲ ਕਰਨ ਵਾਲਾ ਕੋਈ ਨਾ ਹੁੰਦਾ, ਤਾਂ ਉਹ ਬਿਨਾਂ ਕਿਸੇ ਪਰਵਾਹ ਅਤੇ ਅਣਦੇਖਿਆ ਦੇ ਮਰ ਜਾਵੇਗਾ। ਜਦੋਂ

ਉਹ ਤੁਰਨ ਦੇ ਯੋਗ ਹੋ ਗਿਆ ਤਾਂ ਹਰ ਕਦਮ 'ਤੇ ਠੋਕਰ। ਬਚਪਨ ਤੋਂ ਲੈ ਕੇ ਜਵਾਨੀ ਅਤੇ ਬੁਢਾਪੇ ਤੱਕ ਉਸ ਨੂੰ ਅਜਿਹੀਆਂ ਸਰੀਰਕ ਤਬਦੀਲੀਆਂ ਵਿੱਚੋਂ ਗੁਜ਼ਰਨਾ ਪਿਆ ਕਿ ਜੇਕਰ ਕੋਈ ਤਬਦੀਲੀ ਗਲਤ ਮੋੜ ਲੈ ਲੈਂਦੀ ਤਾਂ ਉਸ ਦੀ ਜ਼ਿੰਦਗੀ ਦਾਅ ’ਤੇ ਲੱਗ ਜਾਂਦੀ।
ਭਾਵੇਂ ਉਹ ਰਾਜਾ ਹੋਵੇ ਜਾਂ ਤਾਨਾਸ਼ਾਹ, ਕਦੇ ਵੀ ਉਸ ਨੂੰ ਇਸ ਡਰ ਤੋਂ ਅੰਦਰੂਨੀ ਸ਼ਾਂਤੀ ਨਹੀਂ ਮਿਲਦੀ ਕਿ ਕਿਤੇ ਉਸ ਵਿਰੁੱਧ ਬਗਾਵਤ ਨਾ ਜੋ ਜਾਵੇ। ਭਾਵੇਂ ਉਹ ਵਿਜੇਤਾ ਹੈ, ਉਹ ਇਸ ਖਤਰੇ ਤੋਂ ਕਦੇ ਵੀ ਸ਼ਾਂਤੀ ਵਿੱਚ ਨਹੀਂ ਹੈ ਕਿ ਉਸਦਾ ਕੋਈ ਜਰਨੈਲ ਉਸਦੇ ਵਿਰੁੱਧ ਬਗਾਵਤ ਕਰ ਸਕਦਾ ਹੈ। ਉਹ ਆਪਣੀ ਦੌਲਤ ਵਧਾਉਣ ਅਤੇ ਇਸ ਦੀ ਰਾਖੀ ਕਰਨ ਲਈ ਸਦਾ ਚਿੰਤਤ ਰਹਿੰਦਾ ਹੈ। ਇਸ ਤਰ੍ਹਾਂ, ਕੋਈ ਵੀ ਅਜਿਹਾ ਨਹੀਂ ਹੈ ਜੋ ਬਿਨਾਂ ਕਿਸੇ ਝਿਜਕ ਦੇ ਸੰਪੂਰਨ ਸ਼ਾਂਤੀ ਦਾ ਆਨੰਦ ਮਾਣ ਰਿਹਾ ਹੋਵੇ, ਕਿਉਂਕਿ ਮਨੁੱਖ ਅਸਲ ਵਿੱਚ ਮਿਹਨਤ ਅਤੇ ਮੁਸੀਬਤ ਦੇ ਜੀਵਨ ਵਿੱਚ ਬਣਾਇਆ ਗਿਆ ਹੈ। ਮਨੁੱਖ ਕਦੇ ਵੀ ਆਪਣੇ ਆਪ ਨੂੰ ਔਕੜਾਂ ਤੋਂ ਮੁਕਤ ਨਹੀਂ ਕਰ ਸਕਿਆ।]

ਇਸ ਲਈ, ਅੱਲ੍ਹਾ ਦੀ ਅਤਾ ਕਰਦਾ ਹਿੰਮਤ ਅਤੇ ਹੌਸਲੇ ਨਾਲ ਇਹਨਾਂ ਸਾਰੀਆਂ ਮੁਸ਼ੱਕਤਾਂ, ਪਰੇਸ਼ਾਨੀਆਂ ਅਤੇ ਜ਼ਿੰਮੇਵਾਰੀਆਂ ਦਾ ਸਾਹਮਣਾ ਕਰਦੇ ਹੋਏ, ਲਗਨ ਅਤੇ ਮਿਹਨਤ ਨਾਲ ਲਗਾਤਾਰ, ਬਿਨਾਂ ਰੁਕੇ, ਰਫ਼ਤਾ-ਰਫ਼ਤਾ ਦੀਨ ਦਾ ਇਲਮ ਹਾਸਿਲ ਕਰਦੇ ਹੋਏ ਆਪਣੇ ਅਮਲਾਂ ਦਾ ਸੁਧਾਰ ਕਰਦੇ ਜਾਓ ਅਤੇ ਨੇਕ ਅਮਲਾਂ ਨਾਲ ਆਪਣੇ ਰੱਬ ਨੂੰ ਜਾ ਮਿਲੋ।

ਹੁਣ ਖੁਦ ਨੂੰ ਸਵਾਲ ਕਰੋ, ਕੀ ਅਸੀਂ ਦੀਨੀ ਇਲਮ ਹਾਸਿਲ ਕਰਨ ਲਈ ਹੱਡ-ਭੰਨ ਮਿਹਨਤ ਕਰ ਰਹੇ ਹਾਂ?

ਅਸੀਂ ਸਿਰਫ਼ ਸਿੱਧੀ ਨੀਅਤ ਨਾਲ ਸਖਤ ਮਿਹਨਤ ਕਰਦੇ ਜਾਣਾ ਹੈ, ਫਿਰ ਦੁਨੀਆਂ ਤੇ ਸਾਨੂੰ ਉਸਦਾ ਕੋਈ ਫਾਇਦਾ ਨਜਰ ਆਵੇ ਜਾਂ ਨਾ ਆਵੇ, ਪਰ ਆਖਰਤ ਵਿੱਚ ਉਸਦਾ ਬਹੁਤ ਵੱਡਾ ਅਜਰ ਜਰੂਰ ਮਿਲੇਗਾ, ਇਨ ਸ਼ਾ ਅੱਲ੍ਹਾ। ਕਿਉਂਕਿ ਅਮਲਾਂ ਦਾ ਸਾਰ ਦਾਰੋ-ਮਦਾਰ ਨੀਅਤਾਂ ਉੱਪਰ ਹੈ।

ਮੈਂ ਅੱਲ੍ਹਾ ਤਾਅਲਾ ਅੱਗੇ ਦੁਆ ਕਰਦਾ ਹਾਂ।
ਹੇ ਅੱਲ੍ਹਾ ਮੇਰੇ ਇਲਮ ਵਿੱਚ ਵਾਧਾ ਕਰ।
ਹੇ ਅੱਲ੍ਹਾ ਮੈਂ ਤੇਰੇ ਕੋਲੋਂ, ਨਫ਼ਾ ਬਖਸ਼ ਇਲਮ, ਤੱਯਿਬ (ਪਾਕ) ਰਿਜ਼ਕ, ਮਕਬੂਲ ਅਮਲਾਂ (ਅਜਿਹੇ ਅਮਲ ਜੋ ਤੂੰ ਕਬੂਲ ਕਰ ਲਵੇਂ) ਦਾ ਸਵਾਲ ਕਰਦਾ ਹਾਂ।
ਆਮੀਨ।